



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

"ਤੇਰੇ ਕਵਨ ਕਵਨ ਗੁਨ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥
ਤੇਰੀ ਉਪਮਾ ਬਰਨ ਨ ਸਾਕਉ ਤੂ ਠਾਕੁਰ ਊਚ ਭਗਵਾਨਾ ॥"

"ਗਰੀਬ-ਨਿਵਾਜ਼ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਕਾਰ, ਤੇਜ ਅਤੇ ਬਖਸ਼ਿਸ਼ਾਂ ਨੂੰ ਵਰਨਣ ਕਰਨਾ; ਜੇਕਰ ਸਾਰੀ ਕਾਇਨਾਤ ਕਾਗਜ਼ ਤੇ ਕਲਮ ਦਾ ਰੂਪ ਹੋ ਜਾਵੇ ਤੇ ਜਿਤਨੇ ਸਾਗਰ ਉਹ ਸਭ ਸਿਆਹੀ ਬਣ ਜਾਵਨ ਫਿਰ ਵੀ ਉਹ ਪੂਰੀ ਤਰ੍ਹਾਂ ਨਹੀਂ ਲਿਖੇ ਜਾ ਸਕਦੇ ॥ ਇਹ ਵੀ ਸਾਗਰ ਚੋਂ ਬੂੰਦ ਮਾਤਰ ਹੀ ਲੈ ਕੇ ਕੁਝ ਜੀਵਨ ਨਾਲ ਸੰਬੰਧਤ, ਕੁਝ ਅੱਖੀਂ ਡਿੱਠੇ ਤੇ ਕੁਝ ਉਸ ਸਮੇਂ ਬਜ਼ੁਰਗਾਂ ਤੋਂ ਸੁਣੇ ਤੇਜ ਤੇ ਉਪਕਾਰ ਲਿਖਣ ਲਈ ਇਹ ਕਲਮ ਪਕੜੀ ਹੈ ਮੈਂ ਤਾਂ ਇਕ ਅਨਜਾਣ ਬੁੱਧੀਹੀਣ ਵਾਲਾ ਗਰੀਬ ਨਿਵਾਜ ਜੀ ਦੇ ਚਰਨ-ਕੰਵਲਾਂ ਵਿਚ ਇਹੀ ਬੇਨਤੀ ਕਰਦਾ ਹਾਂ 'ਪਾਤਸ਼ਾਹ! ਜੋ ਤੈਨੂੰ ਚੰਗਾ ਲੱਗੇ, ਕੇਵਲ ਉਹ ਹੀ ਮੈਥੋਂ ਲਿਖਵਾਈਂ'॥"

<u>ਆਪਣੇ ਜਨਮ ਸੰਬੰਧੀ ਬਾਰੇ</u>

"ਮੇਰੇ ਪੂਜਯ ਮਾਤਾ ਜੀ ਨੇ ਮੈਨੂੰ ਇਹ ਬਚਨ ਸੁਣਾਇਆ ਜੋ ਇਸ ਪ੍ਰਕਾਰ ਹੈ:- ਪਿਤਾ ਜੀ ਦਾ ਪਿੰਡ ਮੰਡੀ ਜ਼ਿਲਾ ਸ਼ੇਖੂਪੁਰਾ ਵਿਚ ਹੈ ਪਰ ਗੂੜ੍ਹੀ ਮਿੱਤਰਤਾ ਕਾਰਨ ਕੁਝ ਸਮਾਂ ਸੰਤ ਹਰਨਾਮ ਸਿੰਘ ਚੁਧੀਗੜਾ(?) ਦੇ ਪਿੰਡ ਚੋਰੇ ਸਿਆਣੇ(?) ਜਾ ਰਹੇ॥ ਮੇਰੇ ਵੱਡੇ ਭਰਾ (ਸੂਬਾ ਕਿਰਪਾਲ ਸਿੰਘ ਜੀ ਮਨਚੰਦਾ) ਉਸ ਵੇਲੇ ਤਕਰੀਬਨ ਦੋ ਸਾਲ ਦੇ ਸਨ ਤੇ ਸਰੀਰੋਂ ਕੁਝ ਢਿੱਲੇ ਰਹਿੰਦੇ ਸਨ ਤਾਂ ਮਾਤਾ ਜੀ ਨੂੰ ਇਕ ਦਿਨ ਦ੍ਰਿਸ਼ਟਾਂਤ ਵਿੱਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਹੋਏ ਤਾਂ ਮਾਤਾ ਜੀ ਨੇ ਮੇਰੇ ਵੱਡੇ ਭਰਾ ਜੀ ਦੇ ਨਾਲ ਸੰਬੰਧਿਤ ਅਰਜ਼ ਕੀਤੀ ਜੋ ਇਹ ਬਾਲਕ ਸਰੀਰ ਕਰਕੇ ਢਿੱਲਾ ਰਹਿੰਦਾ ਹੈ ਤੇ ਆਪ ਕਿਰਪਾ ਕਰੋ ਜੋ ਇਹ ਠੀਕ ਹੋਵੇ ਤਾਂ ਦ੍ਰਿਸ਼ਟਾਂਤ ਵਿਚ ਹੀ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ "ਪਿਤਾ ਜੀ ਦਾ ਨਾਮ ਲੈ ਕੇ, ਜੇ ਈਸ਼ਰ ਸਿੰਘ ਮੇਰੀ ਗੱਲ ਮੰਨ ਜਾਵੇ ਤਾਂ ਇਹ ਬਾਲਕ ਠੀਕ ਹੋ ਜਾਵੇਗਾ ਤੇ ਤੁਹਾਡੇ ਘਰ ਇਕ ਲੜਕਾ ਹੋਰ ਹੋਵੇਗਾ; ਅਤੇ ਜੇਕਰ ਉਸ ਨੇ ਮੇਰੀ ਗੱਲ ਨਾ ਮੰਨੀ ਤਾਂ ਮੈਂ ਇਹ ਲੜਕਾ ਵੀ ਲੈ ਜਾਵਾਂਗਾ॥" ਪਰ ਇਹ ਨਹੀਂ ਦੱਸਿਆ, ਜੋ ਬਚਨ ਕੇਹੜਾ ਹੈ? ਸਤਿਗੁਰੂ ਜੀ ਦੇ ਦਰਸ਼ਨ ਤੋਂ ਬਾਦ ਮਾਤਾ ਜੀ ਨੂੰ ਨੀਂਦ ਕਿਥੇ ਆਉਣੀ ਸੀ, ਬਾਕੀ ਦੀ ਰਾਤ ਸੋਚਾਂ ਸੋਚਦਿਆਂ ਬਿਤੀਤ ਹੋਈ॥ ਦਿਨ ਚੜ੍ਹਦੇ ਪਿਤਾ ਜੀ ਦੇ ਨਾਲ ਵੀ ਬਚਨ ਕਰਨ ਤੋਂ ਸੰਕੋਚ ਕੀਤਾ ਕਿ ਮਤੇ ਇਸ ਦਾ ਗਲਤ ਮਤਲਬ ਨਾ ਕਰ ਲੈਣ॥ ਓਨਾਂ ਦਿਨਾਂ ਵਿਚ ਸੰਤ ਇੰਦਰ ਸਿੰਘ ਨਰੂਲਾ(?) ਚਿਨੋਟੀ ਵਾਲਿਆਂ ਦਾ ਪੱਤਰ ਆਇਆ ਕਿ ਅਸਾਂ ਨੇ ਪਿੰਡ ਪਾਠ ਕਰਾਉਣੇ ਹਨ ਸਾਧਾਂ ਸੰਤਾਂ ਦੇ ਨਾਲ ਸ੍ਰੀ ਸਤਿਗੁਰੂ ਜੀ ਵੀ ਦਰਸ਼ਨ ਦੇਣਗੇ ਤੇ ਇਸ ਸਮੇਂ ਆਪ ਦੋਵੇਂ (ਸੰਤ ਹਰਨਾਮ ਸਿੰਘ ਤੇ ਈਸ਼ਰ ਸਿੰਘ) ਜ਼ਰੂਰ ਦਰਸ਼ਨ ਦੇਣੇ ਤੇ ਨਾਲ ਸੇਵਾ ਵਿਚ ਵੀ ਹੱਥ ਵਟਾਉਣਾ॥ ਖਾਸ ਨੋਟ:- ਸੰਤ ਇੰਦਰ ਸਿੰਘ, ਸੰਤ ਹਰਨਾਮ ਸਿੰਘ ਤੇ ਈਸ਼ਰ ਸਿੰਘ ਨੇ ਇਕੱਠਿਆਂ ਚੌਂਕੇ ਵਿਚ ਸੰਨ ੧॥(?) ਇਸੇ ਸੰਤ ਹਰਨਾਮ ਸਿੰਘ ਜੀ ਦੇ ਪਾਸੋਂ ਭਜਨ ਪੁਛਕੇ ਨਾਮਧਾਰੀ ਸਜੇ ਸਨ॥ ਸੋ ਉਸ ਵੇਲੇ ਚਿਨੋਟੀ ਜਾਣ ਲਈ ਮਾਤਾ ਜੀ ਵੀ ਨਾਲ ਤਿਆਰ ਹੋ ਪਏ ਤੇ ਪਿਤਾ ਜੀ ਪ੍ਰਤੀ ਬੇਨਤੀ ਕੀਤੀ ਕਿ "ਤੁਸੀਂ ਚਿਨੋਟੀ ਚੱਲਣੇ ਹੋ ਤੇ ਉਥੇ ਤੁਸਾਂ ਨੂੰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਸੱਦ ਕੇ ਕੋਈ ਵੀ ਬਚਨ ਕਰਨ ਤਾਂ ਤੁਸਾਂ ਨਾਂਹ ਨਹੀਂ ਕਰਨੀ ਤੇ ਇਹ ਵੀ ਸ਼ਰਤ ਕਿ ਬਚਨ ਦਾ ਪਤਾ ਨਹੀਂ ਪਰ ਨਾਂਹ ਨਹੀਂ ਕਰਨੀ॥" ਕੁਝ ਦਿਨਾਂ ਬਾਦ ਦੋਵੇਂ ਪਰਵਾਰ ਚਿਨੋਟੀ ਪਹੁੰਚ ਗਏ ਤੇ ਉਥੇ ਸੰਤ ਮੰਡਲੀ ਵੀ ਪਹੁੰਚੀ ਹੋਈ ਸੀ ਅਖੰਡ ਪਾਠ ਤੇ ਕੀਰਤਨ ਦਾ ਪਰਵਾਹ ਜਾਰੀ ਸੀ ਸ੍ਰੀ ਸਤਿਗੁਰੂ ਜੀ ਵੀ ਦਰਸ਼ਨ ਦਿਤੇ॥ ਇਕ ਦਿਨ ਸਵੇਰੇ ਜਦ ਪਾਣੀ ਛਕ ਕੇ ਬਾਹਰ ਵੇਹੜੇ (ਚਬੂਤਰੇ) ਹੇਠ ਸੰਤ ਮੰਡਲੀ ਨਾਲ ਬੈਠੇ ਗਰੀਬ ਨਿਵਾਜ ਜੀ ਬਚਨ ਬਿਲਾਸ ਕਰਦਿਆਂ ਪੁਛਿਆ, ਇਥੇ ਈਸ਼ਰ ਸਿੰਘ ਮੰਡੀ ਵਾਲਾ ਆਇਆ ਹੋਇਆ ਹੈ ਸੋ ਉਸਨੂੰ ਲੈ ਕੇ ਆਵੋ॥ ਪਿਤਾ ਜੀ ਨੇ ਸੀਸ ਨਿਵਾਇਆ। ਬੇਨਤੀ ਕੀਤੀ 'ਕੋਈ ਹੁਕਮ?' ਤਾਂ ਸ੍ਰੀ ਸਤਿਗੁਰੂ ਜੀ ਹੁਕਮ ਕੀਤਾ:- ਤੇਰੇ ਪਿਤਾ ਦੇਵਾ ਸਿੰਘ ਨੇ ਇਸ ਸਿੰਘ

ਕਰ ਦਿਤਾ॥ ਮੈਂ ਉਪਰ ਲਿਖ ਆਇਆ ਹਾਂ ਕਿ, ਚੀਫ਼ ਕਮਿਸ਼ਨਰ ਦੇ ਕੀਰਤਨੀ ਜੱਥੇ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ॥ ਤੇ ਉਸੇ ਦਿਨ 2-3-1948 ਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਡੇਰੇ (ਫੱਗਾ ਸਾਈਂ) ਸੇਠਾਂ ਦੇ ਬੰਗਲੇ ਵਿਖੇ ਜਾ ਕੀਤੇ॥ ਅੰਤਰਜਾਮੀ ਹੋਣ ਕਰਕੇ ਉਸ ਵੇਲੇ ਮੈਂ ਆਪਣੇ ਨਾਲ ਮਿੱਤਰ ਇਕਬਾਲ ਸਿੰਘ ਅਰਜ਼ਬੇਗੀ ਨੂੰ ਲੈ ਕੇ ਗਿਆ ਜੋ ਰਿਸ਼ਤੇ ਵਿਚ ਮੇਰੇ ਭਰਾ ਲਗਦੇ ਸੀ ਤੇ ਕਿਸੇ ਵੇਲੇ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਕੁਝ ਸਾਲ ਰਹੇ ਸੀ॥ ਸ੍ਰੀ ਸਤਿਗੁਰੂ ਜੀ ਬੰਗਲੇ ਹੇਠਾਂ ਹੀ ਆਸਣ ਤੇ ਬਿਰਾਜਮਾਨ ਸਨ ਤੇ ਕੁਝ ਸਰੀਰ ਪਾਸ ਸੁਸ਼ੋਭਿਤ ਸਨ ਜਿਨ੍ਹਾਂ ਵਿਚੋਂ ਭਾਈ ਕਰੋੜ ਸਿੰਘ ਜੀ, ਸੇਠ ਗੁਰਬਖਸ਼ ਸਿੰਘ ਜੀ, ਸੇਠ ਸੁਹੇਲ ਸਿੰਘ ਜੀ, ਮਿੱਤਰ ਇੰਦਰ ਸਿੰਘ ਨਰੂਲਾ, ਪੀਰ ਕਰਤਾਰ ਸਿੰਘ (ਵੱਡਾ ਸੂਬਾ) ਤੇ ਇਕ ਦੋ ਹੋਰ ਸਰੀਰ ਸਨ ਤਾਂ ਬੀਬੀ ਨਿਵਾਜ਼ ਜੀ ਦੇ ਚਰਨ ਕੰਵਲਾਂ ਤੇ ਨਮਸਕਾਰ ਕਰਕੇ ਅਸੀਂ ਦੋਵੇਂ ਉਥੇ ਪਾਸ ਹੀ ਬੈਠ ਗਏ ਤਾਂ ਸ੍ਰੀ ਸਤਿਗੁਰੂ ਜੀ ਨੇ ਮੇਰੇ ਵੱਲ ਇਸ਼ਾਰਾ ਕਰਕੇ ਮੇਰੇ ਭਰਾ ਜੀ ਨੂੰ ਪੁਛਿਆ:- 'ਕਿ ਇਹ ਕੌਣ ਹੈ?' ਤਾਂ ਉਸ ਨੇ ਦੱਸਿਆ ਕਿ ਇਹ ਮੇਰੇ ਚਾਚੇ ਦਾ ਪੁੱਤਰ ਭਰਾ ਲਗਦਾ ਹੈ॥ ਬੀਬੀ ਨਿਵਾਜ਼ ਜੀ ਬਚਨ ਕੀਤਾ 'ਜਿਹੜਾ ਸੰਗਤ ਵਿਚ ਵਾਜਾ (ਹਾਰਮੋਨੀਅਮ) ਵਜਾਂਦਾ ਸੀ ਇਹ ਓਹ ਸੀ?' ਤਾਂ ਫੇਰ ਦੱਸਿਆ ਕਿ ਇਹ ਇਸ ਦਾ ਵੱਡਾ ਭਰਾ ਨਿਰਪਾਲ ਸਿੰਘ ਤੇ ਛੋਟਾ ਭਰਾ ਇਕਬਾਲ ਸਿੰਘ ਹੈ ਤਾਂ ਬੀਬੀ ਨਿਵਾਜ਼ ਜੀ ਫੇਰ ਹੱਸ ਕੇ ਬਚਨ ਕੀਤਾ 'ਕਰੋੜ ਜੀ ਸਾਜ਼ (ਦਿਲ ਰੁਬਾ) ਵੀ ਤੇ ਤਬਲਾ ਵੀ ਵਜਾ ਲੈਂਦੇ ਹਨ ਤੇ ਤੂੰ ਵੀ ਤਬਲਾ ਵਜਾ ਲੈਂਦਾ ਹੈ ਤੇ ਇਹ ਦੋਵੇਂ ਵਾਜਾ ਵਜਾ ਲੈਂਦੇ ਹਨ ਸੋ ਇਸ ਪਰਿਵਾਰ ਵਿਚ ਤੁਸੀਂ ਰਾਗੀਆਂ ਦਾ ਟੱਬਰ ਹੈ॥"

ਤੇ ਇਸ ਤੋਂ ਕੁਝ ਦਿਨ ਬਾਦ ਜਦ ਸ੍ਰੀ ਸਤਿਗੁਰੂ ਜੀ ਮੈਨੂੰ ਪਹਿਲੀ ਵਾਰ ਨਵੇਂ ਦਰਸ਼ਨ ਦਿੱਤੇ ਤੇ ਫੇਰ ਮੁਸਕਰਾ ਕੇ ਬਚਨ ਕੀਤਾ "ਅੱਜ ਅਸੀਂ ਰਾਗੀਆਂ ਦੇ ਘਰ ਆਏ ਹਾਂ॥" ਇਸ ਤੋਂ ਹੀ ਮੇਰੇ ਦਾ ਆਖ਼ੀਰਲਾ ਦੀਵਾਨ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਬੀਬੀ ਨਿਵਾਜ਼ ਜੀ ਦੇ ਡੇਰੇ ਫੱਗਾ ਸਾਈਂ ਦੇ ਬੰਗਲੇ ਵਿਖੇ ਹੋਇਆ ਤੇ ਉਥੇ ਉਸ ਦਿਨ ਕੀਰਤਨ ਤੋਂ ਬਾਦ ਇਕੱਠੇ ਸੌਣ ਜੋੜਿਆਂ ਦੇ ਵਿਆਹ (ਅਨੰਦ ਕਾਰਜ) ਹੋਏ ਤੇ ਦਿੱਲੀ ਵਿਚ ਏਹ ਪਹਿਲਾ ਅਵਸਰ ਸੀ ਜੋ ਏਨੇ ਇਕੱਠੇ ਵਿਆਹ ਇਕੋ ਵਾਰੀ ਹੋਏ ਹੋਣ ਤੇ ਇਸ ਨਵੀਂ ਕੁਰਬਾਨੀ ਸੁਹੇਲੀਆਂ ਦੀ ਸੰਗਤ ਕਾਫ਼ੀ ਗਿਣਤੀ ਵਿਚ ਆਈ ਹੋਈ ਸੀ ਤੇ ਇਹ ਕਾਰਜ ਵੱਡੀ ਸ਼ਾਨੋ ਸ਼ੌਕਤ ਨਾਲ ਕੀਤਾ ਗਿਆ॥ ਤੇ ਸ੍ਰੀ ਸਤਿਗੁਰੂ ਜੀ ਤੇ ਨਾਲ ਆਇਆ ਹਜ਼ੂਰੀ ਜੱਥਾ ਤੇ ਸੰਗਤ ਉਸੇ ਦਿਨ ਹਵਾਈ ਜਹਾਜ਼ ਰਾਹੀਂ ਦੇਸ਼ (ਕਲਕੱਤੇ) ਲਈ ਰਵਾਨਾ ਹੋਏ (ਉਸ ਦਿਨ 9 ਮਾਰਚ 1948 ਦਾ ਦਿਨ ਸੀ)॥

"ਸ੍ਰੀ ਸਤਿਗੁਰੂ ਜੀ ਦੇ ਇਕ ਹੋਰ ਸਮੇਂ ਦਾ ਬਚਨ ਹੈ ਜੋ ਉਸ ਵੇਲੇ ਦੇ ਨਾਲ (ਹਜ਼ੂਰ ਜਗਜੀਤ ਸਤਿਗੁਰੂ ਜੀ) ਉਸ ਵੇਲੇ ਬਾਬਾ ਜੀ ਦੇ ਰੂਪ ਵਿਚ, ਮਾਤਾ ਜੀ, ਹਜ਼ੂਰੀ ਸੇਵਕ, ਰਾਗੀ ਜੱਥਾ ਤੇ ਸੰਤ ਅਮਰ ਸਿੰਘ ਜੀ ਵੀ ਦਰਸ਼ਨ ਦਿੰਦੇ ਸਨ॥ ਸ੍ਰੀ ਸਤਿਗੁਰੂ ਜੀ ਦਾ ਡੇਰਾ ਸੇਠ ਤਰਲੋਕ ਸਿੰਘ ਦੇ ਕੋਠੀ ਵਿਖੇ (NATIONAL STADIUM) ਖੇਡਾਂ ਦੇ ਮੈਦਾਨ ਦੇ ਸਾਹਮਣੇ ਇਕ ਬੰਗਲੇ ਵਿਖੇ ਸੀ ਸਵੇਰ ਦੀ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਬੀਬੀ ਨਿਵਾਜ਼ ਜੀ ਕਦੇ ਸੰਗਤ ਨਾਲ ਧਰਮਸ਼ਾਲਾ ਤੋਂ ਪੈਦਲ ਹੀ ਡੇਰੇ ਚਲੇ ਜਾਂਦੇ ਸੀ ਜੋ ਕਿ ਪਾਸ ਦੂਰ ਨਹੀਂ ਸੀ ਤੇ ਇਕ ਦਿਨ ਜਦ ਪੈਦਲ ਵਾਪਸ ਡੇਰੇ ਜਾ ਰਹੇ ਸੀ ਤਾਂ ਰਸਤੇ ਵਿਚ ਮੈਨੂੰ ਹੁਕਮ ਕੀਤਾ ਕਿ "ਅਖ਼ਬਾਰ ਮੁੱਲ ਲੈ ਲੈ, ਡੇਰੇ ਜਾ ਕੇ ਖ਼ਬਰਾਂ ਪੜ੍ਹਾਂ ਸੁਣਾਂਗੇ" ਜਸ-ਰਸ ਦੇ ਬਚਨ ਕਰਦੇ ਡੇਰੇ ਪਹੁੰਚ ਕੇ ਜਲ ਪਾਨੀ ਛਕਨ ਤੋਂ ਬਾਦ ਸ੍ਰੀ ਸਤਿਗੁਰੂ ਜੀ ਅਪਣੇ ਸੁਖਆਸਨ ਵਿਚੋਂ ਪਾਸ ਬੈਠੇ ਸੰਤ ਅਮਰ ਸਿੰਘ ਜੀ ਤੋਂ ਪੁਛਿਆ:-
"ਸੰਤ-ਨਗਰ ਦੇ ਸੰਤ ਗੁਲਾਬ ਸਿੰਘ ਦਾ ਕੀ ਹਾਲ ਹੈ?" ਘਰ ਦੇ ਪਰਿਵਾਰ ਨਾਲ ਬਚਨ ਕਰਦੇ ਹਨ ਕਿ ਨਹੀਂ? ਹੋਰ ਇਸ਼ਨਾਨ ਸਿਮਰਨ ਕਰਦੇ ਹਨ? ਤੁਸਾਂ ਸੀ ਉਸ ਨੂੰ ਸਿੱਖ ਬਣਾਇਆ ਸੀ ਤੁਹਾਨੂੰ ਤਾਂ ਸਭ ਕੁਝ ਪਤਾ ਹੋਵੇਗਾ?"

ਤਾਂ ਉਸ ਦੋਹਾਂ ਸੰਤਾਂ ਨੇ ਬਚਨ ਕੀਤਾ ਕਿ ਤੁਹਾਡੀ ਕੇਹੜੀ ਚੀਜ਼ ਭੁੱਲੀ ਹੋਈ ਹੈ? ਤੁਸੀਂ ਸਭ ਕੁਝ ਜਾਣਦੇ ਹੋ॥ ਏਹ ਸਭ ਤੁਹਾਡੀ ਖੇਡ ਰਚੀ ਹੋਈ ਹੈ ਤਾਂ ਸੰਤ ਜੀ ਅੱਗੋਂ ਕੁਝ ਹੋਰ ਬਚਨ ਕਰਨ ਲੱਗੇ ਸਨ ਤਾਂ ਗਰੀਬ-ਨਿਵਾਜ਼ ਜੀ ਨੇ ਮੇਰੇ ਵਲ ਇਸ਼ਾਰਾ ਕਰਕੇ ਕਿਹਾ:- "ਤੂੰ ਅਖਬਾਰ ਲੈ ਕੇ ਆਇਆ ਸੈਂ, ਉਸ ਵਿਚੋਂ ਖਬਰਾਂ ਸੁਣਾ ਕਿ 'ਰੂਸੀਆਂ ਦੀ ਜੰਗ ਦਾ ਕੀ ਬਣਿਆ ਹੈ?'"॥ ਤਾਂ ਉਸ ਦੋਹਾਂ ਸੰਤਾਂ ਬਚਨ ਕੀਤਾ ਕਿ ਆਪਣੇ ਆਪ ਨੂੰ ਛੁਪਾਉਣ ਲਈ ਸਾਡਾ ਧਿਆਨ ਹੋਰ ਪਾਸੇ ਨਾ ਲਿਜਾਉ, ਪਾਸ ਬੈਠੇ ਸੰਤ ਪਰਤਾਪ ਸਿੰਘ ਜੀ ਮਸਤਾਨਾ ਨੇ ਵੀ ਸੰਤਾਂ ਪਾਸੋਂ ਬੇਨਤੀ ਕੀਤੀ ਕਿ ਸੰਤ ਜੀ, ਜ਼ਰੂਰ ਏਹ ਸਾਰਾ ਬਿਰਤਾਂਤ ਦੱਸੋ" ਉਸ ਵੇਲੇ ਸਤਿਗੁਰੂ ਜੀ ਦੇ ਪਾਸ ਏਹ ਤਿੰਨ ਸਰੀਰ ਹੋਰ ਵੀ ਬੈਠੇ ਹੋਏ ਸਨ॥ ਤਾਂ ਸੰਤਾਂ ਨੇ ਦੱਸਿਆ:- 'ਅੰਮ੍ਰਿਤ ਵੇਲੇ ੨-੩ ਵਜੇ ਦੇ ਕਰੀਬ ਸ੍ਰੀ ਸਤਿਗੁਰੂ ਜੀ ਦੇ ਨਾਲ ਦੇ ਤਿੰਨ ਸਿਖ ਗੁਪਤ ਰੂਪ ਵਿਚ ਆ ਪਹੁੰਚੇ ਹਨ ਤੇ ਸੰਤਾਂ ਦੇ ਸਰੀਰ ਨੂੰ ਨਾਲ ਲਿਜਾ ਕੇ ਇਕ ਘੜੀ, ਗੁੱਝ ਆਸਮਾਨ ਤੇ ਇਕ ਪਲ ਵਿਚ ਪੈਂਚ ਜਾਂਦੇ ਹਨ ਉਥੋਂ ਜੰਗਲ ਪਾਣੀ ਤੋਂ ਬਾਦ ਇਸ਼ਨਾਨ ਕਰਾ ਕੇ ਬਾਸਤਰ ਪਹਿਨਾ ਕੇ ਫੇਰ ਉਸੇ ਮੰਜੇ ਤੇ ਛੱਡ ਜਾਂਦੇ ਹਨ ਤੇ ਪਹਿਰੇਦਾਰਾਂ ਦੇ ਲਈ ਇਹੋ ਮਨ੍ਹਾ ਹੋਇਆ ਹੈ ਕਿ ਸੰਤ ਗੁਲਾਬ ਸਿੰਘ ਜੀ ਹਮੇਸ਼ਾ ਮੰਜੇ ਤੇ ਹੀ ਆਰਾਮ ਕਰ ਰਹੇ ਹਨ॥ ਇਹ ਰੌਣਕ ਸੰਤ ਗੁਲਾਬ ਸਿੰਘ ਜੀ ਨੇ ਆਪ ਸੰਤ ਅਜਾਇਬ ਸਿੰਘ ਨੂੰ ਸੁਣਾਇਆ ਸੀ ਕਿਉਂਕਿ ਉਹ ਸਤਿਗੁਰੂ ਜੀ ਤੇ ਸੰਤਾਂ ਤੋਂ ਬਿਨਾਂ ਹੋਰ ਕਿਸੇ ਨਾਲ ਬਚਨ ਨਹੀਂ ਸੀ ਕਰਦੇ ਤੇ ਹਰ ਵੇਲੇ, ਮੌਨ ਧਾਰਕੇ ਭਜਨ ਵਿਚ ਲਿਵ ਲੀਨ ਰਹਿੰਦੇ ਸਨ॥ (ਖਾਸ ਨੋਟ:- ਏਨ੍ਹਾਂ ਸੰਤਾਂ ਦੇ ਦਰਸ਼ਨ ਸੇਠ ਤਰਲੋਕ ਸਿੰਘ ਚਾਵਲਾ ਜੀ ਨੇ ਸੰਨ 1951 ਦੇ ਹੋਲੇ ਤੋਂ ਬਾਦ ਸੰਤ-ਨਗਰ ਵਿਖੇ ਜਾਕੇ ਲੇਖਕ ਨੂੰ ਕਰਵਾਏ ਸਨ॥)" ਪ੍ਰ: ਲਾਭ ਸਿੰਘ ਮਦਾਨ ਭਾਰੇ ਵਾਲ; ਪਿੰਡ ਦੇ ਰਹਿਣ ਵਾਲੇ ਸਿੱਖ ਦੇ ਵੱਡੇ ਲੜਕੇ ਕੁਲਦੀਪ ਸਿੰਘ ਨੇ 24-2-1976 ਨੂੰ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਦੁਕਾਨ ਤੇ ਆਪ ਸੁਣਾਇਆ ਤੇ ਕਹਿਣ ਲੱਗਾ ਕਿ ਇਹ ਆਪਣੇ ਕੋਲ ਨੋਟ ਕਰ ਲਵੋ ਮਤਾਂ ਫੇਰ ਭੁੱਲ ਨ ਜਾਵੇ॥ ਸੰਨ 1934 ਵਿਚ ਜਦ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਧੰਨੇਕ ਦਮਨ ਦਿਤੇ ਤਾਂ ਪਿਤਾ ਜੀ ਦੀ ਅਰਜ਼ ਕਰਨ ਤੇ ਸ੍ਰੀ ਸਤਿਗੁਰੂ ਜੀ ਸਾਡੇ ਘਰ ਚਰਨ ਪਾਨ ਆਏ ਤਾਂ ਪਿਤਾ ਜੀ ਨੇ ਮੇਰੇ ਛੋਟੇ ਭਰਾ ਸਰਦਾਰ ਸਿੰਘ ਨੂੰ ਕੁੱਛੜ ਚੁੱਕ ਕੇ ਮੱਥਾ ਟਿਕਾਇਆ ਤਾਂ ਗਰੀਬ-ਨਿਵਾਜ਼ ਜੀ ਬਚਨ ਕੀਤਾ ਕਿ ਤੁਹਾਡੇ ਘਰ ਕੇਹੜੀ ਸੀ ਤੁਸਾਂ ਇਕੋ ਨੂੰ ਮੱਥਾ ਟਿਕਾਇਆ ਹੈ? ਤਾਂ ਪਿਤਾ ਜੀ ਕਹਿਣ ਲੱਗੇ ਕਿ ਇਸ ਤੋਂ ਵੱਡਾ ਬੀਮਾਰ ਹੈ ਆਪ ਕਿਰਪਾ ਕਰੋ ਤਾਂ ਸਤਿਗੁਰੂ ਜੀ ਬਚਨ ਕੀਤਾ:- 'ਕੋਈ ਗੱਲ ਨਹੀਂ- ਸਤਿਗੁਰੂ ਭਲੀ ਕਰਨਗੇ'॥ ਤੇ ਇਨ੍ਹਾਂ ਬਚਨਾਂ ਕਰਕੇ ਮੈਂ ਠੀਕ ਰਾਜ਼ੀ ਬਾਜ਼ੀ ਹੋ ਗਿਆ॥ ਤੇ ਫਿਰ ਬਚਨ ਹੋਰ ਆਪਣੇ ਪਰਵਾਰ ਨਾਲ ਬੀਤਿਆ ਸੰਨ 1955 ਦਾ ਸੁਣਾਇਆ ਜੋ ਇਸ ਪਰਕਾਰ ਹੈ:-" ਸ: ਕੁਲਦੀਪ ਸਿੰਘ ਨੇ ਦੱਸਿਆ ਕਿ ਮੈਂ ਜੋ ਆਪਣੀ ਡਿੱਠਾ ਹੈ ਉਹ ਮੈਂ ਆਪ ਨੂੰ ਲਿਖਾ ਰਿਹਾ ਹਾਂ:- ਉਸ ਦੀ ਮਾਤਾ ਬੀਮਾਰ ਰਹਿੰਦੀ ਸੀ ਤੇ ਉਸ ਦਾ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਨਾਲ ਹਮੇਸ਼ਾ ਪਿਆਰ ਰਿਹਾ ਹੈ ਗਰੀਬ-ਨਿਵਾਜ਼ ਜੀ ਇਕ ਦੌਰਾ ਪਹਿਲੋਂ ਸਾਡੀ ਗਲੀ ਵਿਚ ਆਪਣੇ ਸੇਵਕਾਂ ਦੇ ਗ੍ਰਹਿ ਪਵਿੱਤ੍ਰ ਕਰਨ ਆਏ ਤਾਂ ਆਪਣੇ ਮੁਖਾਰਬਿੰਦ ਤੋਂ ਬਚਨ ਕੀਤਾ ਕਿ ਉਸ ਮਾਈ (ਭਾਵ: ਮੇਰੀ ਮਾਤਾ) ਨੂੰ ਮਿਲ ਕੇ ਜਾਣਾ ਹੈ॥ ਮਾਤਾ ਜੀ ਬੀਮਾਰ ਸਨ ਮੈਨੂੰ ਹੁਕਮ ਕੀਤਾ "ਫੂਟ ਪਟ ਤਿਆਰੀ ਕਰ" ਤੇ ਅਰਜ਼ ਕਰਕੇ ਤਿਹਨਾਂ ਦਾ ਦਰਸ਼ਨ ਮੈਨੂੰ ਕਰਵਾ॥ ਗਰੀਬ-ਨਿਵਾਜ਼ ਜੀ ਆਉਂਦਿਆਂ ਹੀ ਬਚਨ ਕੀਤਾ:- 'ਕਿਉਂ ਮਾਈ, ਕੀ ਗੱਲ ਹੈ? ਮਾਤਾ ਜੀ ਹੱਥ ਜੋੜ ਕੇ ਬੇਨਤੀ ਕੀਤੀ "ਬੀਮਾਰ ਹਾਂ, ਤੇ ਨੀਂਦ ਨਹੀਂ ਬੜੀ ਤਕਲੀਫ ਹੈ" ਤਾਂ ਕਹਿਣ ਲੱਗੇ.

'ਕੋਈ ਗੱਲ ਨਹੀਂ, ਸਭ ਠੀਕ ਹੋ ਜਾਵੇਗਾ"॥ ਫੇਰ ਜਦ ਸ੍ਰੀ ਸਤਿਗੁਰੂ ਜੀ ਨੇ ਸੰਨ 1955 ਵਿਚ ਦਰਸ਼ਨ ਦਿਤੇ ਤਾਂ ਮਾਤਾ ਜੀ ਦੀ ਲੱਤ ਨੂੰ ਜ਼ਿਆਦਾ ਤਕਲੀਫ ਹੋਣ ਕਰਕੇ ਮਿਸ਼ਨ ਹਸਪਤਾਲ ਵਿਚ ਇਲਾਜ ਲਈ ਲਿਜਾਇਆ ਗਿਆ ਤਾਂ ਡਾਕਟਰਾਂ ਨੇ ਦੱਸਿਆ॥ ਜ਼ਿਆਦਾ ਇਲਾਜ ਤਾਂ ਕਰ ਰਹੇ ਹਾਂ ਸ਼ਾਇਦ ਗੋਡੇ ਤੋਂ ਹੇਠਾਂ ਲੱਤ ਹੀ ਕਟਣੀ ਪਵੇ॥ ਉਸ ਵੇਲੇ ਇਕ ਨਾਮਧਾਰੀ ਸਿੱਖ ਸੰਤ ਨਿਹਾਲ ਸਿੰਘ ਗੋਰੇਵਾਲਾ ਵੀ ਬੀਮਾਰ ਹੋਣ ਕਰਕੇ ਉਸੇ ਹਸਪਤਾਲ ਵਿਚ ਦਾਖਲ ਸੀ। ਗਰੀਬ-ਨਿਵਾਜ ਜੀ ਉਸਦੇ ਪਰਵਾਰ ਦੇ ਜੀਆਂ ਦੀ ਅਰਜ਼ ਨੂੰ ਪਰਵਾਨ ਕਰਕੇ ਉਸਨੂੰ ਦਰਸ਼ਨ ਦੇਣ ਲਈ ਹਸਪਤਾਲ ਵਿਚ ਪਹੁੰਚੇ ਤੇ ਉਥੇ ਹੀ ਕਿਸੇ ਨੇ ਦੱਸਿਆ ਕਿ ਭੈਣੀ ਵਾਲਿਆਂ ਦੀ ਮਾਈ ਵੀ ਇਸੇ ਹਸਪਤਾਲ ਵਿਚ ਇਲਾਜ ਕਰਵਾਣ ਲਈ ਆਈ ਹੋਈ ਹੈ ਤਾਂ ਗਰੀਬ-ਨਿਵਾਜ ਜੀ ਆਪ ਹੀ ਮਾਤਾ ਜੀ ਨੂੰ ਦਰਸ਼ਨ ਦੇਣ ਲਈ ਕਮਰੇ ਵਿਚ ਆਏ॥ ਹਾਲਤ ਵੇਖਕੇ ਪੰਡਿਤ ਕੁਲਦੀਪ ਸਿੰਘ ਨੇ ਦੱਸਿਆ "ਕਿ ਲੱਤ ਨੂੰ ਕਾਫ਼ੀ ਤਕਲੀਫ ਹੈ ਤੇ ਛੇਤੀ ਹੀ ਆਪ੍ਰੇਸ਼ਨ ਹੋਵੇਗਾ" ਡਾਕਟਰ ਆਖਦਾ ਹੈ, ਕਿ ਲੱਤ ਵੱਢਣੀ ਹੈ" ਸ੍ਰੀ ਸਤਿਗੁਰੂ ਜੀ ਨੇ ਜਿਸ ਵਿਚ ਹੋਕੇ ਮੁਬਾਰਕ ਹੀ ਬਚਨ ਕੀਤਾ "ਮਾਈ, ਸੌਂਦੇ ਫਿਕਰ ਨਾ ਕਰ, ਤੂੰ ਤਾਂ ਸਾਡੇ ਫੈਲਨ ਹੈਂ"॥ ਕੁਲਦੀਪ ਸਿੰਘ ਕਹਿਣ ਲੱਗਾ ਕਿ ਮਾਤਾ ਜੀ ਦੇ ਮਨ ਵਿਚ ਯਕੀਨ ਹੋ ਗਿਆ ਕਿ ਦੁਨੀਆਂ ਦੀ ਕੋਈ ਤਾਕਤ ਉਸਦੀ ਲੱਤ ਨਹੀਂ ਵੱਢ ਸਕਦੀ, ਪ੍ਰੰਤੂ ਹਾਲਤ ਖਰਾਬ ਹੁੰਦੀ ਗਈ ਤੇ ਡਾਕਟਰਾਂ ਨੇ ਲੱਤ ਵੱਢਣ ਦੀ ਪੂਰੀ ਤਿਆਰੀ ਕਰ ਲਈ॥ ਮੇਰੇ ਤੋਂ ਇਸ ਲਈ (ਸਾਈਨ) ਦਸਖਤ ਵੀ ਕਰਵਾ ਲਏ ਪ੍ਰੰਤੂ ਮੇਰੀ ਮਾਤਾ ਜੀ ਦਾ ਵਿਸ਼ਵਾਸ ਉਸੇ ਤਰ੍ਹਾਂ ਕਾਇਮ ਸੀ ਕਿ "ਸਤਿਗੁਰੂ ਜੀ ਦਾ ਬਚਨ ਅਟੱਲ ਹੈ"॥ ਡਾਕਟਰ ਮਾਤਾ ਜੀ ਨੂੰ ਆਪ੍ਰੇਸ਼ਨ ਕਮਰੇ ਵਿਚ ਲੈ ਗਏ ਤੇ ਇਸ ਲਈ ਪੂਰੀ ਤਿਆਰੀ ਸੀ ਪਰ ਪਤਾ ਨਹੀਂ ਅੰਦਰ ਜਾਕੇ ਉਥੇ ਕਿਸੇ ਇਕ ਇਕ ਡਾਕਟਰ ਨੇ ਸਲਾਹ ਦਿਤੀ ਕਿ ਇਕ ਹੋਰ ਤਜਰਬਾ ਕਰ ਵੇਖੀਏ ਸ਼ਾਇਦ ਇਸ ਵਿਚ ਕਾਮਯਾਬੀ ਹੋ ਜਾਏ॥ ਤਾਂ ਉਹਨਾਂ ਨੇ ਲੱਤ ਵੱਢਣ ਦੀ ਬਜਾਏ ਦੋਹਾਂ ਪਾਸੀਂ ਲੱਤ ਨੂੰ ਵਿਚੋਂ ਪਾੜਕੇ ਅੰਦਰੋਂ ਗੰਦ ਕੱਢਿਆ ਤੇ ਚੰਗੀ ਦਵਾਈ ਪਾਕੇ ਉਤੇ ਪਲਸਤਰ ਕਰ ਦਿਤਾ ਇਸ ਤਰ੍ਹਾਂ ਕਰਨ ਨਾਲ ਵੀ ਕਾਫ਼ੀ ਸਮਾਂ ਲੱਗ ਗਿਆ॥ ਕੁਲਦੀਪ ਸਿੰਘ ਨੇ ਦੱਸਿਆ ਕਿ ਜਦ ਪੰਦਰਾਂ ਦਿਨਾਂ ਬਾਅਦ ਡਾਕਟਰਾਂ ਨੇ ਪਲਸਤਰ ਖੋਲ੍ਹਿਆ ਤੇ ਕੀ ਵੇਖਿਆ ਕਿ ਜੋ ਪਲਸਤਰ ਵਿਚੋਂ ਦੋ ਦੋ ਇੰਚ ਲੰਮੀਆਂ ਸੁੰਡੀਆਂ ਕਾਫ਼ੀ ਤਾਦਾਦ ਵਿਚ ਨਿਕਲੀਆਂ॥ ਤੇ ਮੈਂ ਡਰ ਗਿਆ ਕਿ ਹੁਣ ਮਾਤਾ ਜੀ ਦਾ ਆਖੀਰ ਸਮਾਂ ਆ ਗਿਆ ਹੈ ਇਨ੍ਹਾਂ ਦੇ ਸਰੀਰ ਵਿਚ ਕੀੜੇ ਪੈ ਗਏ ਹਨ ਇਹ ਹੁਣ ਨਹੀਂ ਬਚ ਸਕਦੀ ਪ੍ਰੰਤੂ ਛੇਤੀ ਹੀ ਡਾਕਟਰ ਨੇ ਮੈਨੂੰ ਕਿਹਾ "ਤੁਸੀਂ ਬੜੇ ਖੁਸ਼ਨਸੀਬ ਹੋ, ਜੋ ਇਹ ਸੁੰਡੀਆਂ ਪੈਦਾ ਹੋ ਗਈਆਂ ਹਨ ਤੇ ਵੀ ਇਤਨੀ ਤਾਦਾਦ ਵਿਚ," ਇਹ ਸੁੰਡੀਆਂ ਹੀ ਬਣ ਕੇ ਇਸ ਰੋਗ ਵਾਲੇ ਦੇ ਅੰਦਰ ਪਾਕ ਨੂੰ ਖਾਂਦੀਆਂ ਤੇ ਕੀੜੇ ਖਾਂਦੀਆਂ ਹਨ, ਪਤਾ ਨਹੀਂ ਇਹ ਕਿਥੋਂ ਏਨੀਆਂ ਪੈਦਾ ਹੋ ਗਈਆਂ ਹਨ॥ ਕੁਲਦੀਪ ਸਿੰਘ ਆਪਣੇ ਮਨ ਵਿਚ ਸਤਿਗੁਰਾਂ ਦੇ ਬਚਨ ਨੂੰ ਤੇ ਮਾਤਾ ਜੀ ਦੇ ਯਕੀਨ ਨੂੰ 'ਧੰਨ, ਧੰਨ' ਕਹਿ ਰਿਹਾ ਸੀ॥ ਸੋ ਕੁਝ ਚਿਰ ਬਾਦ ਮਾਤਾ ਜੀ ਬਿਲਕੁਲ ਠੀਕ ਹੋ ਕੇ ਤੁਰਦੇ ਫਿਰਦੇ ਗਲੀ ਦੀਆਂ ਮਾਈਆਂ ਨੂੰ ਪਰਚਾ ਜਾ ਕੇ ਕਿਹਾ:- 'ਵੇਖ ਲੌ ਮੇਰਾ ਮਹਾਰਾਜ ਕਹਿ ਗਿਆ ਸੀ, ਮਾਈ:- ਤੂੰ ਤਾਂ ਸਾਡੇ ਫੈਲਨ ਹੈ, ਤੇ ਉਨ੍ਹਾਂ ਦੀ ਕਿਰਪਾ ਤੇ ਬਚਨ ਕਿਸ ਤਰ੍ਹਾਂ ਹੋਇਆ ਸੱਤ ਹੋਇਆ ਹੈ॥"॥ ਸੰਨ 1955 ਜਾਂ 1956 ਦੇ ਇਕ ਹੋਰ ਦਾ ਬਚਨ, ਜੋ, ਇਸ ਪ੍ਰਕਾਰ ਹੈ:- ਸ੍ਰੀ ਸਤਿਗੁਰੂ ਜੀ ਚੀਕੋ ਦਰਸ਼ਨ ਦੇਣ ਤੋਂ ਬਾਦ ਕੁਝ ਦਿਨ ਪਿਛੋਂ ਰੰਗਮਈ, ਬੀਪਾਸ਼ ਚਾਣੀ ਦੀ ਸੰਗਤ ਨੂੰ ਦਰਸ਼ਨ ਦੇਣ ਲਈ ਪਧਾਰੇ, ਉਸ ਟੂਰ ਤੇ ਪੰਡਿਤ ਗੋਪਾਲ ਸਿੰਘ ਜੀ ਵੀ ਨਾਲ ਆਏ ਸਨ ਰੰਗਮਈ ਜਾਣ ਵੇਲੇ ਚੀਕੋ ਦੀ ਸੰਗਤ ਵੀ ਨਾਲ ਗੱਡੀ ਤੇ ਜਾਂਦੀ ਸੀ ਤੇ ਉਸ ਸਮੇਂ "ਗੁਰਬਖਸ਼ ਸਿੰਘ ਜੀ ਹੰਸ" ਦੇ ਨਾਲ ਇਕਬਾਲ ਸਿੰਘ ਮਨਚੰਦਾ (ਲੇਖਕ) ਨੂੰ ਵੀ ਨਾਲ ਜਾਣ ਦਾ ਸੁਭਾਗ ਪ੍ਰਾਪਤ ਹੋਇਆ॥ ਰੰਗਮਈ ਤੋਂ ਵਾਪਸ ਗੱਡੀ ਤੇ ਆਉਂਦਿਆਂ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਸ੍ਰੀ ਸਤਿਗੁਰੂ ਜੀ ਗੁਟਕੇ ਤੋਂ ਬਾਣੀ ਦਾ ਪਾਠ ਕਰ ਰਹੇ ਸੀ ਤੇ ਕੁਝ ਦੂਰ ਤੇ ਬੈਠੇ ਪੰਡਿਤ ਜੀ ਦੀ ਹੰਸ ਜੀ ਦੇ ਨਾਲ ਬਹਿਸ ਸ਼ੁਰੂ ਹੋ ਗਈ ਕਿ ਇਹ ਸੀਸ ਦੀ ਦਸਤਾਰ ਕਦੋਂ ਤੋਂ ਆ ਗਈ ਹੈ? ਉਸ ਵੇਲੇ ਮੈਂ ਵੀ ਪਾਸ ਬੈਠਾ ਹੋਇਆ ਇਹ ਸਭ ਸੁਣ ਰਿਹਾ ਸਾਂ ਤਾਂ ਗੁਰਬਾਣੀ ਦੇ ਆਧਾਰ ਤੇ "ਹੰਸ" ਨੇ ਪ੍ਰਮਾਣ ਦਸਮ ਗ੍ਰੰਥ ਚੋਂ ਦਿਤਾ "ਨਹ-ਪਈ ਪਾਗ ਸਿਰ ਲਪੇਟ ਮਨ ਲੈ ਗਿਓ"॥ ਤਾਂ ਪੰਡਿਤ ਜੀ ਨੇ ਹੰਸ ਜੀ ਨੂੰ ਟੋਕਦਿਆਂ ਕਿਹਾ ਕਿ ਤੁਸਾਂ ਗਲਤ ਤੁਕ ਪੜ੍ਹੀ ਹੈ ਤੁਕ ਇਸ ਤਰ੍ਹਾਂ ਹੈ:- ਲਟ ਪਈ ਪਾਇ ਕੇ ਲਪੇਟ ਮਨ ਲੈ ਗਿਓ

ਮੈਂ ਇਸ ਤੇ ਆਪਸ ਵਿਚ ਗੱਲੀਂ ਕਰਦਾ ਹੋਇਆ ਕਿ ਏਹ ਤਾਂ ਤੁਕ ਠੀਕ ਹੈ? ਤਾਂ ਭਾਈ ਦਲੀਪ ਸਿੰਘ ਜੀ ਜੋ ਏਹ ਸਭ ਸੁਣ ਰਹੇ ਸਨ, ਉਠ ਕੇ ਪਾਸ ਆ ਕੇ ਕਹਿਣ ਲੱਗੇ ਕਿ 'ਪੰਡਿਤ ਜੀ, ਹੰਸ ਜੀ ਦੀ ਤੁਕ ਠੀਕ ਮਾਲੂਮ ਹੁੰਦੀ ਹੈ ਪਰ ਫੇਰ ਵੀ ਇਹ ਪਾਸ ਜਾਂਚ ਕਰੀਏ ਤੇ ਪੰਡਿਤ ਜੀ ਨੇ ਕਿਹਾ ਕਿ ਬਹੁਤ ਸਾਲਾਂ ਤੋਂ ਮੈਂ ਇਸ ਤੁਕ ਨੂੰ ਇਸੇ ਤਰ੍ਹਾਂ ਪੜ੍ਹਦਾ ਆ ਰਿਹਾ ਹਾਂ। ਤਾਂ ਸ਼ੀਘਰ-ਕਵਿਰਾਜ ਜੀ ਵੀ ਪਾਠ ਕਰਨ ਤੋਂ ਬਾਦ ਬਹੁਤ ਹੈਰਾਨ ਕਿ ਇਸ ਗੱਲ ਦੀ ਸਮਝ ਨਹੀਂ ਹੋਈ ਹੈ ਤੇ ਸੁਣ ਕੇ ਨਾਲ ਹੀ ਬਚਨ ਕੀਤਾ ਕਿ ਪੰਡਿਤ ਜੀ, ਹੰਸ ਨੇ ਜੋ ਕਿਹਾ ਹੈ ਉਹ ਠੀਕ ਹੈ। ਤਾਂ ਪੰਡਿਤ ਜੀ ਨੇ ਫੇਰ ਹੁਕਮ ਪਰਵਾਨ ਕਰਦਿਆਂ ਬੇਨਤੀ ਕੀਤੀ, "ਕਿ ਲਟ-ਪਟੀ ਪੱਗ ਕਿਸ ਕਿਸਮ ਤਰ੍ਹਾਂ ਦੀ ਹੁੰਦੀ ਹੈ? ਤਾਂ ਸਤਿਗੁਰੂ ਜੀ ਫੁਰਮਾਇਆ 'ਜੇ ਕਿਸੇ ਨੇ ਇਸ ਤਰ੍ਹਾਂ ਦੀ ਪੱਗ ਬੰਨ੍ਹੀ ਹੋਈ, ਤਾਂ ਤੈਨੂੰ ਵਿਖਾ ਦਿਆਂਗੇ, ਜਾਂ ਫਿਰ ਆਪ ਬੰਨ੍ਹ ਕੇ ਵਿਖਾਵਾਂਗੇ।" ਜੋ ਕੁਝ ਦਿਨਾਂ ਬਾਦ ਮੈਨੂੰ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਸਮਾਂ ਡੇਰੇ ਵਿਚ (ਸੀ ਫੱਜਾ ਬੀਗਾਣੇ) ਮਿਲਿਆ। ਮੱਥਾ ਟੇਕਣ ਤੇ ਨਮਸਕਾਰ ਕੀਤੀ ਤਾਂ ਕੁਝ ਚਿਰ ਬਾਦ ਮੈਨੂੰ ਹੁਕਮ ਕੀਤਾ - 'ਬਾਹਰ ਹੋ ਕੇ ਜਾ ਕੇ ਵੇਖ, "ਹੰਸ ਏਥੇ ਆਇਆ ਹੈ?" ਤਾਂ ਮੈਂ ਵਾਪਸ ਆ ਕੇ ਬੇਨਤੀ ਕੀਤੀ ਕਿ 'ਅਜੇ ਨਹੀਂ ਪਹੁੰਚਿਆ' ਤਾਂ ਫੇਰ ਦੁਬਾਰਾ ਹੁਕਮ ਕੀਤਾ, "ਤੂੰ ਜਾ ਤੇ ਪੰਡਿਤ ਜੀ ਨੂੰ ਆਪਣੇ ਕਮਰੇ ਚੋਂ ਸੱਦ ਕੇ ਲਿਆ।" ਮੈਂ ਵਾਪਸ ਆ ਕੇ ਫਿਰ ਬੇਨਤੀ ਕੀਤੀ ਕਿ ਪੰਡਿਤ ਜੀ ਕਿਸੇ ਦੇ ਨਾਲ ਸ਼ਹਿਰ ਗਏ ਹੋਏ ਹਨ। ਤਾਂ ਹੱਸ ਕੇ ਫੁਰਮਾਇਆ ਕਿ 'ਅੱਜ ਪੰਡਿਤ ਨੂੰ ਲਟ-ਪਟੀ ਪੱਗ ਬੰਨ੍ਹ ਕੇ ਵਿਖਾਉਣੀ ਸੀ'। ਤਾਂ ਮੈਂ ਫੇਰ ਬੇਨਤੀ ਕੀਤੀ ਕਿ 'ਸ਼ੀਘਰ-ਕਵਿਰਾਜ ਜੀ, ਸਾਨੂੰ ਇਸ ਪੱਗ ਦਾ ਦਰਸ਼ਨ ਕਰਾ ਦਿਓ" ਤਾਂ ਫੇਰ ਹੱਸ ਕੇ ਕਹਿਣ ਲੱਗੇ 'ਏਹ ਸਾਡੀ ਗੱਲ ਉਸ ਦੇ ਨਾਲ ਹੈ, ਤੁਹਾਡੇ ਨਾਲ ਨਹੀਂ।' ਜੋ ਇਸ ਤਰ੍ਹਾਂ ਦੇ ਅਨੇਕਾਂ ਕੌਤਕ ਆਪ ਜੀ ਨੇ ਕੀਤੇ ਹਨ ਜੋ ਲਿਖੇ ਨਹੀਂ ਜਾ ਸਕਦੇ। ਸੰਨ 1951 ਦੀ ਬਸੰਤ ਦੇ ਮੇਲੇ ਦੀ ਪਰਧਾਨਗੀ ਸ਼ੀਘਰ-ਕਵਿਰਾਜ ਜੀ ਨੇ ਫਸਮ ਕੇ. ਐਸ. ਪਰਤਾਪ ਸਿੰਘ ਨੂੰ ਦਿੱਤੀ ਹੋਈ ਸੀ ਤੇ ਇਸੇ ਬਾਰੇ ਸ੍ਰੀ ਹਜ਼ੂਰ ਜੀਓ ਆਪਣੇ ਸੇਵਕਾਂ, ਰਾਗੀ ਜੱਥਾ ਤੇ ਸੰਤ ਇੰਦਰ ਸਿੰਘ 'ਚੱਕਰਵਰਤੀ' ਸਹਿਤ ਬਸੰਤ ਦੇ ਮੇਲੇ ਤੇ ਪਹਿਲਾਂ ਹੀ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਬਾਦ ਹੋਏ ਪ੍ਰੋਗਰਾਮ ਅਨੁਸਾਰ ਸ੍ਰੀ ਸਤਿਗੁਰੂ ਜੀ ਕੁਝ ਦਿਨ ਬੰਬਈ ਵਿਚ ਦਰਸ਼ਨ ਦੇਣ ਤੋਂ ਬਾਦ ਬੰਗਸਈ, ਨੈਰੋਬੀ ਦੀ ਸੰਗਤ ਦੀ ਅਰਜ਼ ਨੂੰ ਪਰਵਾਨ ਕਰ ਕੇ ਇਕ (CHARTERED) ਚਾਰਟਰਡ ਹਵਾਈ ਜਹਾਜ਼ ਰਾਹੀਂ ਸਿੱਧਾ ਨੈਰੋਬੀ ਪਹੁੰਚੇ, ਤੇ ਇਸ ਸਮੇਂ ਸੇਵਕ ਨੂੰ ਵੀ ਨਾਲ ਜਾਣ ਦਾ ਸੁਭਾਗ ਪ੍ਰਾਪਤ ਹੋਇਆ। ਸ਼ੀਘਰ-ਕਵਿਰਾਜ ਜੀ ਦਾ ਡੇਰਾ ਉਸ ਵੇਲੇ ਸੰਤ ਕਰਤਾਰ ਸਿੰਘ ਜੀ ਨਰੂਲਾ ਦੇ ਘਰ ਵਿਚ ਸੀ ਅਤੇ ਬੰਬਈ ਤੋਂ ਨਾਲ ਆਏ ਹੋਏ ਕਾਫ਼ੀ ਸਰੀਰਾਂ ਦਾ ਡੇਰਾ ਵੀ ਵੱਡੀ ਜਗ੍ਹਾ ਹੋਣ ਤੇ ਉਥੇ ਹੀ ਸੀ। ਇਕ ਦਿਨ ਰਾਤ ਦੇ ਸਮੇਂ ਬਾਹਰ ਗਿਆਨੀ ਗੁਰਬਚਨ ਸਿੰਘ 'ਹੰਸ' ਨੇ ਇਕ ਗੀਤ ਦੀ ਸੁਰ ਪੜ੍ਹੀ ਜਿਸ ਨੂੰ ਸੁਣ ਕੇ ਸਭ ਬਹੁਤ ਪ੍ਰਸੰਨ ਹੋਏ ਤਾਂ ਵਾਪਸ ਆ ਕੇ ਸੇਠ ਤਰਲੋਕ ਸਿੰਘ, ਸੇਠ ਅਜੀਤ ਸਿੰਘ ਨਰੂਲਾ, ਸੰਤ ਦਰਸ਼ਨ ਸਿੰਘ, ਸੰਤ ਮਹਿੰਦਰ ਸਿੰਘ ਨਰੂਲਾ ਤੇ ਸੇਵਕ ਨੇ (ਸਾਰਿਆਂ ਨੇ) ਉਹੀ ਸੁਰ 'ਚੱਕਰਵਰਤੀ' ਜੀ ਨੂੰ ਸੁਣਾਈ ਤਾਂ ਉਸ ਤੋਂ ਨਾ ਰਿਹਾ ਗਿਆ ਤੇ ਉਸੇ ਵੇਲੇ ਸੱਚੇ ਪਾਤਸ਼ਾਹ ਜੀ ਦੇ ਕਮਰੇ ਵਿਚ ਜਾ ਕੇ ਅਰਜ਼ ਕੀਤੀ ਕਿ ਏਹਨਾਂ ਨੇ ਇਕ ਗੀਤ ਤਿਆਰ ਕੀਤਾ ਹੈ ਜੋ ਆਪ ਇਸ ਨੂੰ ਸ੍ਰਵਣ ਕਰੋ। ਤਾਂ ਸ਼ੀਘਰ-ਕਵਿਰਾਜ ਜੀ ਹੁਕਮ ਕੀਤਾ ਕਿ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਏਸੇ ਸਭ ਆ ਜਾਣਾ (ਭਾਵ ਗੀਤ ਸੁਣਨ ਵਾਲੇ) ਤੇ ਫੇਰ ਇਸ ਨੂੰ ਸੁਣਾਂਗੇ। ਜੋ ਹੁਕਮ ਅਨੁਸਾਰ ਦੂਜੇ ਦਿਨ ਸਵੇਰੇ ਆਸਾ ਦੀ ਵਾਰ ਦੇ ਭੋਗ ਤੋਂ ਬਾਦ ਡੇਰੇ ਵਿਚੋਂ ਜੋ ਇਹ ਗੀਤ ਪੜ੍ਹਨ ਤੋਂ ਪਹਿਲਾਂ ਇਕ ਹੋਰ ਸੁਰ ਪੜ੍ਹੀ "ਚੋਲੀ ਵਾਲੇ ਪਾਤਸ਼ਾਹ ਦੀ, ਹੋਵਗੀ ਜੈ ਜੈ ਕਾਰ" ਉਸ ਵੇਲੇ ਸਤਿਗੁਰੂ ਜੀ ਮੰਜੇ ਤੇ ਬਿਰਾਜਮਾਨ ਸਨ ਤੇ ਜੋ ਸਿੰਘ ਉਸ ਵੇਲੇ ਗੀਤ ਗਾ ਰਹੇ ਸਨ ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ। ਗੁਰਬਚਨ ਸਿੰਘ "ਹੰਸ". ਮਹਿੰਦਰ ਸਿੰਘ ਨਰੂਲਾ (ਕਾਣੇ ਇੰਦਰ) ਦਰਸ਼ਨ ਸਿੰਘ ਜਰਗਾੜ, ਸੇਠ ਤਰਲੋਕ ਸਿੰਘ, ਸੇਠ ਅਜੀਤ ਸਿੰਘ ਨਰੂਲਾ ਅਤੇ ਇਨ੍ਹਾਂ ਸਭਨਾਂ ਦਾ ਸੇਵਕ ਵੀ ਨਾਲ ਸੀ। ਸ੍ਰੀ ਸਤਿਗੁਰੂ ਜੀ ਆਪਣੇ ਆਸਣ ਤੋਂ ਉਠ ਕੇ ਖੜ੍ਹੇ ਹੋ ਗਏ ਤਾਂ "ਹੰਸ ਜੀ" ਨੇ ਗੀਤ ਦੀ ਤੁਕ ਸ਼ੁਰੂ ਕੀਤੀ "ਤੇਰੀ ਸੰਗਤ ਉਡੀਕਦੀ ਏ, ਦਰਸ਼ਨਾਂ ਨੂੰ ਆ ਮਾਹੀ ਵੇ। ਮੁੜ ਜਾਵੇ ਦੁਖੜਾ ਜੱਗ ਦਾ, ਨਹੀਂ ਮੁੱਖੜਾ ਦਿਖਾ ਮਾਹੀ ਵੇ।" ਕੋਈ ਵਾਜਾ ਨਹੀਂ ਸੀ ਕੇਵਲ ਮਹਿੰਦਰ ਸਿੰਘ ਨਰੂਲਾ ਪਾਸ ਇਕ 'ਪ੍ਰੇਮ-ਤਾਰੀ' (ਸੱਜਾਣੀ ਦੀ ਕਿਸਮ ਦਾ ਇਕ ਸਾਜ਼) ਨਾਲ ਤਾਲ ਦੇ ਰਿਹਾ ਸੀ. ਤੇ ਉਸ ਕਮਰੇ ਵਿਚ ਕੇਵਲ ਹਜ਼ੂਰੀ ਸੇਵਕ ਭਾਈ ਦਲੀਪ ਸਿੰਘ, ਸੰਤ ਕਰਤਾਰ ਸਿੰਘ ਅਤੇ 'ਚੱਕਰਵਰਤੀ' ਜੀ ਸੀ। ਜਦ ਏਹ ਗੀਤ ਸ਼ੁਰੂ ਹੋਇਆ ਤਾਂ ਵਿਸਮਾਦਤਾ ਛਾ ਗਈ। ਸੱਤਾਂ ਅੱਠਾਂ ਸਰੀਰਾਂ ਨੇ ਇਕ ਘੇਰਾ ਬੰਨ੍ਹ ਲਿਆ ਤੇ ਸ੍ਰੀ ਸਤਿਗੁਰੂ ਜੀ ਦੇ ਚੌਗਿਰਦੇ ਨਿਰਤ ਕਾਰੀ ਕਰਦੇ ਪੜ੍ਹਦੇ ਝੂਮਦੇ ਆ ਗਏ। ਸ਼ੀਘਰ-ਕਵਿਰਾਜ ਜੀ ਦੇ ਨੇਤ੍ਰ ਜਲ ਨਾਲ ਭਰਪੂਰ ਸਨ। ਇਸ ਦ੍ਰਿਸ਼ ਨੂੰ ਅਜੇ ਪੰਜ ਮਿੰਟ ਨਹੀਂ ਸਨ ਬੀਤੇ ਹੋਏ.

੩.



"ਭੈਣੀ ਵਾਲਾ ਪੀਰ"

" ਵਸ ਗਈ ਮਨ ਮੇਰੇ ਉਹਦੀ ਤਸਵੀਰ ਨੀ॥
ਆਖਦੇ ਨੇ ਲੋਕੀ ਜੀਹਨੂੰ ਭੈਣੀ ਵਾਲਾ ਪੀਰ ਨੀ॥ "

—o—

' ਮਿੱਠੀ ਬੋਲੀ ਬੋਲ ਉਹਨੇ ਜਗ ਸਾਰਾ ਮੋਹ ਲਿਆ॥
ਪ੍ਰੇਮ ਦੀਆਂ ਡੋਰਾਂ ਪਾਕੇ ਦਿਲ ਸਾਡਾ ਖੋਹ ਲਿਆ॥
ਯਾਦ ਕਰ ਕਰ ਵੱਗੇ ਅੱਖੀਆਂ 'ਚੋਂ ਨੀਰ ਨੀ॥
ਆਖਦੇ ਨੇ ਲੋਕੀ ਜੀਹਨੂੰ.....................॥ '

' ਉਸ ਦਿਆਂ ਨੈਣਾਂ ਵਿਚ ਨਾਮ ਦਾ ਖ਼ੁਮਾਰ ਸੀ॥
ਉਹਦੀ ਤੱਕਣੀ ਨੇ ਕੀਤਾ ਬਾਵਰਾ ਸੰਸਾਰ ਸੀ॥
ਆਂਵਦਾ ਨਾ ਚੈਨ ਦਿਲ ਧਾਰਦਾ ਨਾ ਧੀਰ ਨੀ॥
ਆਖਦੇ ਨੇ ਲੋਕੀ ਜੀਹਨੂੰ..........॥ '

' ਸਾਜ਼ ਉੱਤੇ ਰਾਗ ਜਦੋਂ ਪਿਆਰ ਦੇ ਸੀ ਗਾਂਵਦਾ॥
ਮਸਤੀਆਂ ਦਾ ਜੋੜਾ ਤਦੋਂ ਸਭ ਤੇ ਸੀ ਛਾਂਵਦਾ॥
ਉਹਦੀਆਂ ਯਾਦਾਂ ਕੀਤਾ ਮੈਨੂੰ ਦਿਲਗੀਰ ਨੀ॥
ਆਖਦੇ ਨੇ ਲੋਕੀ ਜੀਹਨੂੰ..............॥ '

' ਸਾਰੇ ਜੱਗ ਨਾਲੋਂ ਉਹਦਾ ਵੱਡਾ ਪਰਤਾਪ ਸੀ॥
ਦੁਖੀਆਂ ਗਰੀਬਾਂ ਦਾ ਉਹ ਸਦਾ ਮਾਈ ਬਾਪ ਸੀ॥
ਉਸਦੇ ਵਿਛੋੜੇ, ਕੀਤਾ ਸੀਨਾ ਮੇਰਾ ਚੀਰ ਨੀ॥
ਆਖਦੇ ਨੇ ਲੋਕੀ ਜੀਹਨੂੰ ਭੈਣੀ ਵਾਲਾ ਪੀਰ ਨੀ॥ "

—o—

" ਇੱਕ ਮੰਗ "

" ਪਰਤਾਪ ਗੁਰੂ ਦੀਆਂ ਸਿਫ਼ਤਾਂ ਦੇ, ਮੈਂ ਗੀਤ ਬਣਾਂਦਾ ਬਣਾਂਦਾ ਜਾਂ॥
ਮੈਂ ਮੁੱਕ ਜਾਵਾਂ ਏਹ ਮੁੱਕ ਨ ਸਕਨ, ਮੈਂ ਨਿੱਤ ਸੁਣਾਂਦਾ ਸੁਣਾਂਦਾ ਜਾਂ॥ "
ਓਹਦੇ ਕੀਤੇ ਪਰਉਪਕਾਰ ਜੇਹੜੇ, ਸੂਰਜ ਵਾਂਗ ਰੌਸ਼ਨ ਹੋ ਜਾਵਨ,
ਨਾਉਂ ਇਸਦਾ ਮੇਰੀ ਜ਼ਬਾਂ ਤੇ ਰਹੇ, ਨਿੱਤ ਏਹੀ ਧਿਆਂਦਾ ਧਿਆਂਦਾ ਜਾਂ॥
ਦਿੱਤੇ ਇਸਦੇ ਉਪਦੇਸ਼ ਸੋਹਣੇ, ਮੇਰੇ ਹਿਰਦੇ ਅੰਦਰ ਵਸ ਜਾਵਨ,
ਜੀਵਨ ਦੇ ਬਾਕੀ ਸਾਹਵਾਂ ਨੂੰ, ਮੈਂ ਲੇਖੇ ਲਾਂਦਾ ਲਾਂਦਾ ਜਾਂ॥
ਜਦ ਯਾਦ ਕਰਾਂ ਮੇਰੇ ਸੁਪਨਿਆਂ ਵਿਚ, 'ਜਗਜੀਤ ਗੁਰੂ' ਦਾਤਾ ਆ ਜਾਵੇ,
ਓਹਦੇ ਸੁੰਦਰ ਕੋਮਲ ਚਰਨਾਂ ਤੇ, ਮੈਂ ਏਹ ਸੀਸ ਨਿਵਾਂਦਾ ਨਿਵਾਂਦਾ ਜਾਂ॥
' ਪਰਤਾਪ ਗੁਰੂ ਦੀਆਂ ਸਿਫ਼ਤਾਂ ਦੇ..................॥"

—o—

4. "ਮਹਿਮਾ ਅਪਰ ਅਪਾਰ"

'ਮੇਰੇ ਸਤਿਗੁਰ ਦੀ ਮਹਿਮਾ ਅਪਰ ਅਪਾਰ ਜੀ॥
ਅੰਤ ਨ ਪਾਇਆ ਕਹਿੰਦੇ ਵੇਦ ਪੁਕਾਰ ਜੀ॥'

ਮੇਰੇ ਸਤਿਗੁਰ ........
'ਪੱਲੜਾ ਜਿਸ ਫੜਿਆ ਮੇਰੇ ਗੁਰੂ ਪਰਤਾਪ ਦਾ॥
ਦੁੱਖੜੇ ਮਿੱਟ ਜਾਂਦੇ ਉਹਦੇ ਜਿਤ ਵਲ ਝਾਕਦਾ॥
ਰਹਿਮਤ ਦਾ ਭਰਿਆ ਮੇਰਾ ਦੀਨਨ ਦਇਆਲ ਜੀ॥'
ਮੇਰੇ ਸਤਿਗੁਰ ਦੀ........

'ਸੱਚ ਸੋਧ ਨਾਮ ਬਾਣੀ ਦਇਆ ਦਾ ਭੰਡਾਰ ਉਹ॥
ਦੁੱਖ ਸੁਖ ਦੋਨੋ ਚਾਹਿਆ ਸੱਚਾ ਸਾਦਕ ਯਾਰ ਉਹ॥
ਦੁਖੀਆਂ ਦਾ ਦਰਦੀ ਮੇਰਾ ਪਰਵਦਗਾਰ ਜੀ॥'
ਮੇਰੇ ਸਤਿਗੁਰ ਦੀ ਮਹਿਮਾ........

'ਸਾਦਗੀ ਦਾ ਰਹਿਬਰ ਦਾਤਾ ਤਿਆਗੀ ਮਹਾਨ ਜੀ॥
ਗਰੀਬਾਂ ਨੂੰ ਉਠਾਲ ਦੇਂਦੀ ਤੇਰੀ ਸੁੱਚੀ ਸ਼ਾਨ ਜੀ॥
ਸਾਰੀਆਂ ਥਾਵਾਂ ਦੇ ਵਿਚ ਵੇਖਦਾ ਨਿਰਾਕਾਰ ਜੀ॥'
ਮੇਰੇ ਸਤਿਗੁਰੂ ਦੀ ਮਹਿਮਾ........

'ਵਡ-ਪਰਤਾਪੀ ਜਦੋਂ ਆਏ ਵੀਰੇਕ ਜੀ॥
ਆਪਣੇ ਵਲ ਖਾਤੀ ਸਾਰੇ ਦੀ ਸਾਰੇ ਦੇਸ਼ ਜੀ॥
ਉਸ ਦੀ ਬਖਸ਼ਸ਼ ਦਾ ਏਹ ਸਾਰਾ ਚਮਤਕਾਰ ਜੀ॥'
ਮੇਰੇ ਸਤਿਗੁਰ ਦੀ ਮਹਿਮਾ ਅਪਰ ਅਪਾਰ ਜੀ॥"

———o———

5. "ਕਵੀ ਵੱਲੋਂ ਬੇਨਤੀ"

"ਦਾਤਾ! ਮੰਗ ਤੈਥੋਂ ਇਕ ਮੰਗਦਾ ਹਾਂ, ਸੇਵਕ ਤੇਰਾ ਮੈਂ ਸਦਾ ਅਖਵਾਂਵਦਾ ਰਹਾਂ॥
ਚਰਨ-ਕਵਲਾਂ ਦਾ ਮੈਨੂੰ ਪਿਆਰ ਬਖਸ਼ੀਂ, ਨਾਮ ਤੇਰਾ ਹੀ ਸਦਾ ਧਿਆਂਵਦਾ ਰਹਾਂ॥
ਤੇਰੇ ਹੁਕਮ ਵਿਚ ਜੀਵਨ ਬਤੀਤ ਹੋਵੇ, ਪਿਆਰ ਗੀਤ ਤੇਰੇ ਸਦਾ ਗਾਂਵਦਾ ਰਹਾਂ॥
ਤੇਰੇ ਬਿਨਾਂ ਨ ਮੈਨੂੰ ਕੋਈ ਹੋਰ ਦਿੱਸੇ, ਏਸ ਪ੍ਰੀਤ ਨੂੰ ਤੋੜ ਨਿਭਾਂਵਦਾ ਰਹਾਂ॥
ਤੇਰਾ ਪਿਆਰ ਮੇਰਾ ਜੀਵਨ ਧੀਯ ਹੋਵੇ, ਤੇਰੇ ਬਚਨਾਂ ਤੇ ਮੈਨੂੰ ਪਰਤੀਤ ਹੋਵੇ॥
ਇਕ ਪਲ ਨ ਵਿਸਰੀਂ ਕਦੇ ਮੈਨੂੰ, ਹਰਦਮ ਮੁਖ ਤੇ 'ਗੁਰੂ ਜਗਜੀਤ' ਹੋਵੇ॥

ਇਕਬਾਲ ਸਿੰਘ 'ਮਨਚੰਦਾ'